੧ਓ ਸਤਿਗੁਰ ਪ੍ਰਸਾਦਿ ॥





ਟ੍ਰੈਕਟ ਨੰ: ੧੦੧

# ਛਟਮ ਪੀਰੁ ਬੈਠਾ ਗੁਰ ਭਾਰੀ

ਪ੍ਰਕਾਸ਼ਕ

ਗੁਰਮਤਿ ਪ੍ਰਚਾਰ ਸਭਾ

ਪਟਿਆਲਾ

ਮਾਰਫਤ ਸ: ਦੀਦਾਰ ਸਿੰਘ C-129 ਵਿਕਾਸ ਕਾਲੋਨੀ

ਪਟਿਆਲਾ 147001

| | | |
|---|---|---|
| ਜੂਨ | ਸੰਮਤ ਖਾਲਸਾ | ਪਹਿਲੀ ਵਾਰ |
| ੧੯੯੫ | ੨੯੭ | ੨੦,੦੦੦ |

ਆਪ ਪੜ੍ਹ ਕੇ ਹੋਰਨਾਂ ਨੂੰ ਪੜ੍ਹਾਓ

# ਛਠਮੁ-ਪੀਰ

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ ਗੁਰ ਗਦੀ ਉਤੇ ਬਿਰਾਜਮਾਨ ਸਮੇਂ ਸਿਖ ਕੌਮ ਦੇ ਪਹਿਲੇ ਮਹਾਨ ਵਿਆਖਿਆਕਾਰ ਭਾ: ਸ: ਗੁਰਦਾਸ ਜੀ ਨੇ ਇਸ ਤਰ੍ਹਾਂ ਵਰਣਨ ਕੀਤਾ ਹੈ :

1. *ਪੰਜ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰ ਭਾਰੀ॥*
2. *ਅਰਜਨ ਕਾਇਆ ਪਲਟਿ ਕੈ ਮੂਰਤਿ ਹਰਿ ਗੋਬਿੰਦ ਸਵਾਰੀ॥*
3. *ਚਲੀ ਪੀੜੀ ਸੋਢੀਆਂ ਰੂਪ ਦਿਖਾਵਣਿ ਵਾਰੋ ਵਾਰੀ॥*
4. *ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ॥*
5. *ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਿਲਾਂ ਤਕਿ ਦਰਸੁ ਨਿਹਾਰੀ॥*
6. *ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ॥*
7. *ਕਲਜੁਗਿ ਪੀੜੀ ਸੋਢੀਆਂ ਨਿਹਚਲ ਨੀਵ ਉਸਾਰਿ ਖਲਾਰੀ॥*
8. *ਜੁਗਿ ਜੁਗਿ ਸਤਿ ਗੁਰ ਧਰੇ ਅਵਤਾਰੀ॥*

ਭਾ: ਸਾ: ਭਾ: ਵੀਰ ਸਿੰਘ ਜੀ ਦੇ ਨਾਨਾ ਗਿ: ਹਜ਼ਾਰਾ ਸਿੰਘ ਜੀ ਪੰਡਿਤ ਨੇ ਇਸ ਪਉੜੀ ਦੇ ਅਰਥ ਇਸ ਤਰਾਂ ਕੀਤੇ ਹਨ:

1. ਪੰਜ ਪੀਰ (ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਤਾਂ) ਪੰਜ ਪਿਆਲੇ (ਸੱਤ, ਸੰਤੋਖ, ਦਯਾ, ਧਰਮ,

ਧੀਰਜ ਦੇ ਪੀਤੇ। ਭਾਵ ਸਤੋ ਗੁਣ ਦਾ ਬੜਾ ਅਭਿਆਸ ਕੀਤਾ) ਛੇਵਾਂ ਪੀਰ (ਗੁਰੂ ਹਰਿ ਗੋਬਿੰਦ ਸਾਹਿਬ) ਭਾਰੀ ਗੁਰੂ ਗਦੀ ਤੇ ਬੈਠਾ ਹੈ। ਭਾਵ ਇਨਾਂ ਨੇ ਦੇਗ ਤੇਗ ਦੀਆਂ ਦੋ ਤੁਲਵਾਰਾਂ ਪਹਿਣੀਆਂ। ਸ਼ਾਂਤ ਰਸ ਦੇ ਨਾਲ ਬੀਰ ਰਸ ਦੇ ਪਿਆਲੇ ਪੀਤੇ।

2. ਗੁਰੂ ਅਰਜਨ ਜੀ ਨੇ ਹੀ ਆਪਣੀ ਕਾਇਆ ਪਲਟ ਕੇ ਹਰਿਗੋਬਿੰਦ ਦੀ ਮੂਰਤ ਬਣਾਈ।

3. (ਹੁਣ) ਸੋਢੀਆਂ ਦੀ ਪੀੜ੍ਹੀ (ਅਗੋਂ) ਤੁਰ ਪਈ, ਵਾਰੋ ਵਾਰੀ (ਗੁਰੂ) ਰੂਪ ਦਸਣਗੇ।

4. ਇਹ ਬੀਰ ਗੁਰੂ (ਮਲੇਛਾਂ ਦੇ) ਦਲਾਂ ਦਾ ਤੋੜਨਹਾਰ, ਵਡਾ ਜੋਧਾ ਤੇ ਪਰਉਪਕਾਰੀ ਉਠਿਆ ਹੈ।

5. (ਹੁਣ) ਸਿਖ ਅਰਦਾਸ ਕਰਕੇ ਪੁਛਣ ਲਗੇ (ਹੇ ਦੀਨ ਦਯਾਲ) ਛੀ ਮਹਿਲਾਂ ਤਕ ਤਾਂ ਦਰਸ਼ਨ ਹੋਏ ਹਨ। (ਅਗੋਂ ਕਿੰਨੇ ਕੁ ਹੋਣਗੇ?)

6. ਅਗਮ ਅਗੋਚਰ (ਮਨ ਬਾਣੀ ਤੋਂ ਪਰ੍ਹੇ) ਸਤਿਗੁਰੂ ਜੀ ਨੇ (ਅਗੰਮ ਵਾਕ) ਮੁਖ ਤੋਂ ਬੋਲੇ 'ਸੁਣੋ ਹੇ ਸੰਸਾਰੀ ਲੋਕੋ!

7. ਕੁਲਜੁਗ ਵਿਚ ਸੋਢੀਆਂ ਦੀ ਪੀੜ੍ਹੀ ਦੀ ਨੀਂਹ ਅੱਟਲ ਉਸਾਰ ਕੇ ਖੜੀ ਕੀਤੀ ਗਈ ਹੈ।

8. ਪ੍ਰੰਤੂ, ਹੋਰ ਅਵਤਾਰ, 'ਜੁਗ ਜੁਗ' (2+2 = 4) ਸਤਿਗੁਰੂ ਧਾਰਨ ਕਰਨਗੇ।

ਭਾਵ ਗੁਰੂ ਜੀ ਨੇ ਇਹ ਭਵਿਖਤ ਵਾਕ ਕੀਤਾ : ਹੇ ਸੰਸਾਰੀਓ! ਸੁਣੋ, ਅਗੇ ਚਾਰ ਅਵਤਾਰ-ਗੁਰੂ ਹਰਿ ਰਾਇ, ਗੁਰੂ ਹਰਿ ਕ੍ਰਿਸ਼ਨ,

ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਤੀਕ, ਸਤਿਗੁਰੂ, ਗੁਰੂ ਨਾਨਕ ਜੀ, ਧਾਰਨ ਕਰਨਗੇ, ਪ੍ਰੰਤੂ ਸੋਢੀਆਂ ਦੀ ਨੀਂਵ ਅਟੱਲ ਰਹੇਗੀ। ਅੰਮ੍ਰਿਤ ਛਕਾ ਕੇ ਪੰਥ ਸੋਢੀ ਬੰਸ ਹੋ ਕੇ ਗੁਰਤਾ ਪ੍ਰਾਪਤ ਕਰੇਗਾ।

ਜੇ ਕੋਈ ਪ੍ਰਸ਼ਨ ਕਰੇ ਕਿ ਇਹ ਕਿਕੁਰ ਜਾਤਾ? ਉਤਰ- ਅਗੰਮ ਅਗੋਚਰ, ਈਸ਼ਵਰ ਰੂਪ ਗੁਰੂ ਹਰਿਗੋਬਿੰਦ ਜੀ ਅੰਤਰ ਜਾਮੀ ਹਨ। 'ਨਾਨਕ, ਸਾਧ ਪ੍ਰਭੂ ਭੇਦ ਨ ਪਾਈ'। ਪੁੰਨਾ-'ਪ੍ਰਭੂ ਜੀ ਬਸੈ ਸਾਧ ਕੀ ਰਸਨਾ।'

ਚੌਥੀ ਤੁਕ ਵਿਚ ਦਸਿਆ ਹੈ ਕਿ ਛੇਵਾਂ ਗੁਰੂ ਜੋਧਾ, ਦਲ ਭੰਜਨ ਹੈ, ਪਰ ਨਾਲ ਹੀ ਪਰਉਪਕਾਰੀ ਕਹਿ ਕੇ ਜਤਾ ਦਿਤਾ ਹੈ ਕਿ ਸ਼ਸਤਰ ਪਰਉਪਕਾਰ ਵਾਸਤੇ ਧਾਰਨ ਕੀਤੇ ਹਨ, ਨਾ ਕਿ ਰਾਜ ਦੇ ਲਾਲਚ ਪਿਛੇ।

## ਅਵਤਾਰ

ਮੀਰੀ ਪੀਰੀ ਦੇ ਮਾਲਕ, ਛਠਮ ਪੀਰ, ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਅਵਤਾਰ 19 ਜੂਨ 1595 ਈ., ਮਾਤਾ ਗੰਗਾ ਜੀ ਦੀ ਕੁਖੋਂ, ਗੁਰੂ ਅਰਜਨ ਸਾਹਿਬ ਦੇ ਘਰ, ਗੁਰੂ ਕੀ ਵਡਾਲੀ (ਅੰਮ੍ਰਿਤਸਰ) ਵਿਚ ਹੋਇਆ।

ਆਪ ਦੇ ਤਾਏ ਪ੍ਰਿਥੀਏ ਅਤੇ ਤਾਈ ਕਰਮੋਂ ਨੇ ਬਾਲ ਗੁਰੂ ਉਤੇ ਤਿੰਨ ਮਾਰੂ ਵਾਰ ਕੀਤੇ-ਕਰਾਏ। ਦਾਈ ਫਤੋ ਰਹੀਂ ਥੰਨਾ ਉਤੇ ਜਹਿਰ ਲਾ ਕੇ ਦੁਧ ਚੁੰਘਾਉਣ ਦਾ ਯਤਨ, ਸਪੇਰੇ ਰਾਹੀਂ ਸੱਪ ਲੜਾਉਣ ਦਾ ਜਤਨ ਅਤੇ ਇਕ ਬ੍ਰਾਹਮਣ ਰਾਹੀਂ ਦਹੀਂ ਵਿਚ ਜ਼ਹਿਰ ਦੇ ਕੇ ਖੁਆਉਣ ਦੇ ਯਤਨ ਕੀਤੇ ਗਏ। ਪਰ ਹਰ ਵਾਰ ਅਕਾਲ ਪੁਰਖ ਨੇ ਰਖਿਆ ਕੀਤੀ ਅਤੇ ਬਾਲ ਹਰਿਗੋਬਿੰਦ ਜੀ ਉਪਰ ਇਸ ਕਿਸੀ ਮਾੜੀ ਘਟਨਾ ਦਾ ਅਸਰ ਨ ਹੋਇਆ।

ਅਕਾਲ ਪੁਰਖ ਦੇ ਸ਼ੁਕਰਾਨੇ ਵਜੋਂ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਈ ਸ਼ਬਦ ਉਚਾਰਨ ਕੀਤੇ ਜਿਨਾਂ ਵਿਚੋਂ ਇਕ ਪੰਨਾ 1137 ਉਤੇ ਇਸ ਤਰਾਂ ਦਰਜ ਹੈ :

*ਲੇਪ ਨ ਲਾਗੋ ਤਿਲ ਕਾ ਮੂਲਿ॥*
*ਦੁਸ਼ਟੁ ਬ੍ਰਾਹਮਣ ਮੂਆ ਹੋਇ ਕੈ ਸੂਲ॥*
*ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥*
*ਪਾਪੀ ਮੂਆ ਗੁਰ ਪਰਤਾਪਿ॥*

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸਮੇਂ ਬਾਲ ਹਰਿਗੋਬਿੰਦ ਜੀ ਦੀ ਉਮਰ ਕੇਵਲ 11 ਸਾਲ ਦੀ ਸੀ। ਇਸ ਖਿਖੜੇ ਸਮੇਂ ਇਸ ਉਮਰ ਵਿਚ ਗੁਰ ਗਦੀ ਦੀ ਜ਼ਿਮੇਵਾਰ ਜਿਸ ਤਰ੍ਹਾਂ ਆਪ ਜੀ ਨੇ ਸੰਭਾਲੀ ਉਹ ਆਪਣੀ ਮਿਸਾਲ ਆਪ ਹੀ ਹੈ। ਗੁਰ ਗਦੀ ਉਤੇ ਬੈਠਦਿਆਂ ਆਪ ਜੀ ਨੇ ਦੋ ਤਲਵਾਰਾਂ ਸਜਾਈਆਂ। ਇਕ ਪੀਰੀ ਦੀ ਇਕ ਮੀਰੀ ਦੀ।

## ਪਹਿਲਾ ਸੰਦੇਸ਼

ਗੁਰ ਗਦੀ ਉਤੇ ਬਿਰਾਜਮਾਨ ਹੁੰਦਿਆਂ ਜੋ ਗੁਰੂ ਪਾਤਸ਼ਾਹ ਨੇ ਸੰਗਤਾਂ ਨੂੰ ਪਹਿਲਾ ਸੰਦੇਸ਼ ਦਿਤਾ ਉਹ ਇਸ ਤਰ੍ਹਾਂ ਹੈ

ਅਜ ਤੁਹਾਡੀ ਤੇ ਮੇਰੀ ਹੀ ਨਹੀਂ, ਸਗੋਂ ਸਾਰੇ ਸੰਸਾਰ ਦੀ ਆਤਮਕ ਠੰਢ ਖੋਹ ਲਈ ਗਈ ਹੈ। ਜਦ ਤਕ ਇਸ ਨੂੰ ਮੁੜ ਕਾਇਮ ਨਹੀਂ ਕੀਤਾ ਜਾਂਦਾ ਤਕ ਤਕ ਸੁਖ-ਚੈਣ ਨਾਲ ਬੈਠਿਆ ਨਹੀਂ ਜਾਣਾ। ਅਜ ਤੋਂ ਮੇਰੀ ਪਿਆਰੀ ਭੇਟਾ ਚੰਗਾ ਸ਼ਸਤਰ ਤੇ ਚੰਗੀ ਜਵਾਨੀ ਹੋਵੇਗੀ। ਮੇਰੀ ਖੁਸ਼ੀ ਲੈਣ ਲਈ ਕਸਰਤ ਕਰੋ,

ਘੁਲੋ, ਗੱਤਕੇ ਖੇਡੋ, ਸ਼ਿਕਾਰ ਖੇਡਣ ਲਈ ਜੰਗਲਾਂ 'ਚ ਜਾਓ-ਘੋੜ ਸਵਾਰੀ ਕਰੋ.......ਆਦਿ।

ਗੁਰੂ ਪਾਤਸ਼ਾਹ ਨੇ ਉਸ ਸਮੇਂ ਇਹ ਵੀ ਕਿਹਾ ਸੀ ਕਿ ਚੰਗੀ ਜਵਾਨੀ ਉਹੋ ਹੀ ਹੈਂ ਜੋ ਕੌਮ ਦੇ ਕੰਮ ਆਵੇ, ਕੌਮ ਦਾ ਕੰਮ ਕਰਦਿਆਂ ਸਿਰੇ ਚੜ੍ਹੇ।

ਸਾਨੂੰ ਪਵਿਤਰ ਹਿਰਦੇ ਅਤੇ ਸਵਛ ਦਿਮਾਗ਼ ਦੀ ਲੋੜ ਹੈ। 'ਪਹਿਲਾਂ ਮਰਨ ਕਬੂਲ' ਨੂੰ ਹਿਰਦੇ ਵਿਚ ਵਸਾਓ। ਮੌਤ ਦਾ ਡਰ ਜਾਂ ਘਬਰਾਹਟ ਇਸ ਲਈ ਹੁੰਦੀ ਹੈ ਕਿਉਂਕਿ ਅਸੀਂ ਜੀਵਨ ਦਾ ਰਸ ਮਾਣਿਆਂ ਨਹੀਂ। ਭੈ ਇਸ ਲਈ ਹੁੰਦਾ ਹੈ ਕਿਉਂਕਿ ਮੰਜ਼ਲ ਦੂਰ ਦਿਸਦੀ ਹੈ। ਮੌਤ ਨੂੰ ਵੰਗਾਰੋਗੇ ਤਾਂ ਘਬਰਾਹਟ ਦੂਰ ਹੋਏਗੀ ਅਤੇ ਮੌਤ ਨਸ ਜਾਏਗੀ। ਜਦ ਡਰ ਉਤਰ ਗਿਆ ਤਾਂ ਮੌਤ ਵੀ ਆਨੰਦ ਭਾਸੇਗੀ........ਆਦਿ।

ਗੁਰੂ ਪਾਤਸ਼ਾਹ ਦੇ ਰੋਜ਼ ਇਸ ਤਰਾਂ ਦੇ ਬਚਨਾ ਦਾ ਸਦਕਾ ਸ਼ਸਤਰ-ਘੋੜੇ ਅਤੇ ਹੋਰ ਬੇਅੰਤ ਸਾਜ਼ੋ ਸਾਮਾਨ ਜਿਥੇ ਇਕੱਠੇ ਹੋਣੇ ਸ਼ੁਰੂ ਹੋ ਗਏ ਉਥੇ ਰੋਜ਼ ਸ਼ਾਮ ਦੇ ਦੀਵਾਨਾਂ ਵਿਚ ਢਾਡੀਆਂ ਦੀਆਂ ਵਾਰਾਂ ਸ਼ਹੀਦਾਂ ਦੀਆਂ ਕਹਾਣੀਆਂ ਸੁਣਾ ਸੁਣਾ ਕੇ ਲੋਕਾਂ ਦੇ ਠੰਡੇ ਹੋਏ ਹੋਏ ਖ਼ੂਨ ਵੀ ਗਰਮ ਹੋਣ ਲਗ ਪਏ। ਬੇਅੰਤ ਜੁਆਨੀਆਂ ਗੁਰੂ ਅਰਪਣ ਹੋਣ ਲਗ ਪਈਆਂ–ਦੋ ਡੰਗ ਦਾ ਪ੍ਰਸ਼ਾਦਾ ਅਤੇ ਛੇ ਮਹੀਨੇ ਮਗਰੋਂ ਇਕ ਦਸਤਾਰ ਤੇ ਇਕ ਕੁੜਤਾ-ਕਛਹਿਰੇ-ਦੀ ਮੰਗ ਉਤੇ ਸੈਂਕੜੇ ਜਵਾਨਾ ਨੇ ਆਪਣੇ ਆਪ ਨੂੰ ਗੁਰੂ ਅਰਪਣ ਕਰਨਾ ਸਫਲ ਸਮਝਿਆ ਅਤੇ ਇਸ ਤਰ੍ਹਾਂ ਸ਼ਸਤਰ-ਅਸਤਰ ਘੋੜ ਸਵਾਰੀ ਆਦਿ ਦੇ ਅਭਿਆਸ ਹੋਣੇ ਸ਼ੁਰੂ ਹੋਣ ਲੱਗੇ।

ਇਸ ਤਰਾਂ ਆਪ ਜੀ ਨੇ ਕੇਵਲ ਸਿਖ ਫ਼ੌਜ ਦੀ ਨੀਂਹ ਹੀ ਨਹੀਂ ਰਖੀ ਸਗੋਂ ਭਗਤੀ ਅਤੇ ਸ਼ਕਤੀ ਦਾ ਸਫਲ ਲੋੜੀਂਦਾ ਸੁਮੇਲ ਕਰ ਵਿਖਾਇਆ।

ਭਾਰਤ ਵਿਚ ਸਮਾਂ ਪਾ ਕੇ ਕੇਵਲ ਭਗਤੀ ਵਹਿਮ ਭਰਪੂਰ, ਅਹਿੰਸਾ ਅਤੇ ਕਾਇਰਤਾ ਵਿਚ ਤਬਦੀਲ ਹੋ ਚੁਕੀ ਸੀ ਅਤੇ ਸੱਤ, ਸੰਤੋਖ, ਦਯਾ ਤੇ ਸਿਦਕ ਤੋਂ ਸਖਣੀ ਭਗਤੀ ਉਤੇ ਸ਼ਕਤੀ ਨੇ ਜ਼ੋਰ-ਜਬਰ, ਕਠੋਰਤਾ ਅਤੇ ਤੁਅਸਬ ਤੇ ਲੋਭ ਨੇ ਬਿਕਰਾਲ ਰੂਪ ਧਾਰਨ ਕਰ ਲਿਆ ਹੋਇਆ ਸੀ।

ਗੁਰੂ ਪਾਤਸ਼ਾਹ ਨੇ ਸ਼ਕਤੀ ਦੀ ਵਰਤੋਂ ਕਿਸੇ ਸੁਆਰਥ ਅਧੀਨ ਨਹੀਂ, ਸਗੋਂ ਨਿਆਂ ਹਿਤ, ਧਰਮ ਚਲਾਵਣ ਲਈ ਵਰਤੋਂ ਕਰਨ ਦੀ ਸਿਖਿਆ ਦ੍ਰਿੜ ਕਰਾਈ।

ਅਸੀਂ ਬਹੁਤ ਸਾਰੇ ਲੋਕ ਬਿਨਾ ਵਿਚਾਰੇ ਕਹਿਣ ਲਗ ਜਾਂਦੇ ਹਾਂ ਕਿ ਸਿਖਾਂ ਵਿਚ ਧਰਮ ਅਤੇ ਰਾਜਨੀਤੀ ਇਕਠੀ ਹੈ ਅਤੇ ਇਸ ਦੇ ਪਰਮਾਣ ਵਜੋਂ ਗੁਰੂ ਜੀ ਦੀਆਂ ਪਹਿਣੀਆਂ ਪੀਰੀ ਅਤੇ ਮੀਰੀ ਦੀਆਂ ਦੋ ਤਲਵਾਰਾਂ ਦਾ ਹਵਾਲਾ ਦੇਂਦੇ ਹਾਂ। ਪਰ ਬਹੁਤੀ ਵਾਰ ਇਹ ਭੁਲ ਜਾਂਦੇ ਹਾਂ ਕਿ ਸਿਖੀ ਵਿਚ ਧਰਮ ਨਾ ਕੇਵਲ ਰਾਜਨੀਤੀ ਦੀ ਹੀ ਆਧਾਰਸ਼ਿਲਾ ਹੈ ਸਗੋਂ ਜੀਵਨ ਦੇ ਹਰ ਪਹਿਲੂ ਵਿਚ ਧਰਮ ਪਹਿਲਾਂ ਹੈ। ਮੀਰੀ ਦੀ ਤਲਵਾਰ ਤਾਂ ਕੇਵਲ ਪੀਰੀ ਦੀ ਤਲਵਾਰ ਦੀ ਸਹਾਇਤਾ ਲਈ ਧਾਰਨ ਕਰਨੀ ਹੁੰਦੀ ਹੈ। ਕਿਉਂਕਿ ਨਿਸ਼ਾਨਾ ਕੇਵਲ ਤੇ ਕੇਵਲ ਪੀਰੀ ਅਥਵਾ ਧਰਮ ਹੈ।

ਜੋ ਲੋਕ ਦੁਨਿਆਵੀ ਪ੍ਰਾਪਤੀ ਲਈ ਸਿਆਸਤ ਦੇ ਨਾਲ ਨਾਲ ਧਰਮ ਨੂੰ ਜੋੜਦੇ ਹਨ ਉਹ ਵਕਤੀ ਤੇ ਨਿਜੀ ਲਾਭ ਲਈ ਹੀ

ਧਰਮ ਤੇਂ ਰਾਜਨੀਤੀ ਦੇ ਮੇਲ ਦੀ ਗਲ ਕਰਦੇ ਹਨ। ਐਸੇ ਲੋਕ ਸਿਖੀ ਦੇ ਉੱਚੇ ਸਿਧਾਂਤਾ ਨਾਲ ਬੇਇਨਸਾਫੀ ਕਰਦੇ ਹਨ।

ਇਸ ਗਲ ਨੂੰ ਗੁਰੂ ਦਸ਼ਮ ਪਾਤਸ਼ਾਹ ਬਚਿਤ੍ਰ ਨਾਟਕ ਵਿਚ ਸਪਸ਼ਟ ਸ਼ਬਦਾਂ ਵਿਚ ਆਪਣਾ ਇਸ ਸੰਸਾਰ ਵਿਚ ਆਉਣ ਦਾ ਮਕਸਦ ਇਸ ਤਰਾਂ ਵਰਣਨ ਕਰਦੇ ਹਨ :

*ਹਮ ਇਹ ਕਾਜ ਜਗਤ ਮੋ ਆਏ॥*
*ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥*
*ਦੁਸ਼ਟ ਦੋਖੀਅਨ ਪਕਰਿ ਪਛਾਰੋਂ॥*
*ਯਾਹੀ ਕਾਜ ਧਰਾ ਹਮ ਜਨਮੰ॥*
*ਸਮਝ ਲੇਹੁ ਸਾਧੂ ਸਭ ਮਨਮੰ॥*
*ਧਰਮ ਚਲਾਵਨ ਸੰਤ ਉਬਾਰਨ॥*
*ਦੁਸ਼ਟ ਸਭਨ ਕੋ ਮੂਲ ਉਪਾਰਨ॥*

ਦਰਬਾਰ ਸਾਹਿਬ (ਹਰਿਮੰਦਰ ਸਾਹਿਬ) ਦੇ ਸਾਹਮਣੇ ਗੁਰੂ ਹਰਿਗੋਬਿੰਦ ਪਾਤਸ਼ਾਹ ਦਾ ਅਕਾਲ ਤਖਤ ਸਾਹਿਬ ਦੀ ਰਚਨਾ ਇਸ ਨੁਕਤੇ ਤੋਂ ਹੋਰ ਸਪਸ਼ਟ ਹੋ ਜਾਂਦੀ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਨਿਰਬਾਨ ਅਤੇ ਅਖੰਡ ਕੀਰਤਨ (ਸੰਤ ਬਣਨ) ਲਈ ਹੈ ਪ੍ਰੰਤੂ ਸ੍ਰੀ ਅਕਾਲ ਤਖਤ ਹਰ ਪ੍ਰਕਾਰ ਦੇ ਪੰਥਕ ਗੁਰਮਤਿਆਂ ਲਈ ਹੈ। ਇਥੇ ਇਹ ਗਲ ਵੀ ਖਾਸ ਨੋਟ ਕਰਨ ਵਾਲੀ ਹੈ ਕਿ ਹਰਿਮੰਦਰ ਪਹਿਲਾਂ ਰਚਿਆ ਗਿਆ ਹੈ ਤੇ ਅਕਾਲ ਤਖ਼ਤ ਮਗਰੋਂ। ਦੂਜੇ ਸ਼ਬਦਾਂ 'ਚ ਸਿਖ ਨੇ ਪਹਿਲਾਂ ਸੰਤ ਬਣਨਾ ਹੈ ਅਤੇ ਫਿਰ ਸਿਪਾਹੀ।

ਜਦ ਧਰਮ ਲਈ ਮਰ ਮਿਟਨ ਲਈ ਬੇਅੰਤ ਸਿਖ ਜਵਾਨਾਂ

ਨੇ ਆਪਣੀਆਂ ਜਵਾਨੀਆਂ ਗੁਰੂ ਅਰਪਨ ਕਰਨੀਆਂ ਸ਼ੁਰੂ ਕਰ ਦਿਤੀਆਂ, ਅਨੇਕ ਤਰਾਂ ਦੇ ਹਥਿਆਰ-ਘੋੜੇ ਆਦਿ ਆਉਣ ਲਗ ਪਏ ਤਾਂ ਇਕ ਪਾਸੇ ਅੰਮ੍ਰਿਤਸਰ ਵਿਚ ਜਿਥੇ ਲੋਹਗੜ੍ਹ ਕਿਲ੍ਹਾ ਤਿਆਰ ਹੋਣਾ ਸ਼ੁਰੂ ਹੋ ਗਿਆ ਤਾਂ ਉਥੇ ਫੌਜੀ ਕਰਤਬਾਂ ਨੇ ਆਮ ਸਿਖ ਜਨਤਾ ਵਿਚ ਵੀ ਜੋਸ਼ ਭਰਿਆ ਜਾਣਾ ਕੁਦਰਤੀ ਕਰ ਦਿਤਾ।

ਉਧਰ ਸਰਕਾਰੀ ਗੁਪਤ ਰੀਪੋਰਟਾਂ ਗੁਰੂ ਸਾਹਿਬ ਦੇ ਖਿਲਾਫ ਵਧਾ ਚੜ੍ਹਾ ਕੇ ਦਿਲੀ ਅਤੇ ਲਾਹੌਰ ਦਿਨੋ ਦਿਨ ਪਹੁੰਚ ਹੀ ਰਹੀਆਂ ਸਨ। ਜਿਸ ਕਾਰਨ ਸਮੇਂ ਦੀ ਹਕੂਮਤ (ਜਹਾਂਗੀਰ) ਨੇ ਗੁਰੂ ਜੀ ਨੂੰ ਗਰਿਫਤਾਰ ਕਰਕੇ ਗਵਾਲਿਅਰ ਦੇ ਕਿਲ੍ਹੇ ਵਿਚ ਕੈਦ ਕਰਨ ਦੀ ਵਿਉਂਤ ਬਣਾ ਲਈ। ਪਰ ਆਮ ਗਲ ਇਹ ਪਰਚਲਤ ਕੀਤੀ ਗਈ ਕਿ ਗੁਰੂ ਅਰਜਨ ਸਾਹਿਬ ਕੋਲੋਂ ਜੋ ਜੁਰਮਾਨਾ ਸਰਕਾਰ ਨੇ ਵਸੂਲ ਕਰਨਾ ਸੀ ਉਹ ਉਨਾਂ ਦੇ ਸਪੁਤਰ ਕੋਲੋਂ ਵਸੂਲ ਕਰਨ ਲਈ ਬਾਦਸ਼ਾਹ ਨੇ ਉਨਾਂ ਨੂੰ ਬੁਲਾਇਆ ਹੈ। ਹਾਲਾਂ ਕਿ ਗੁਰੂ ਅਰਜਨ ਪਾਤਸ਼ਾਹ ਨੂੰ ਤਸੀਹੇ ਦੇ ਕੇ ਸ਼ਹੀਦ ਕਰਨ ਦਾ ਹੁਕਮ ਸੀ, ਜੁਰਮਾਨੇ ਦੀ ਕੋਈ ਗਲ ਹੀ ਨਹੀਂ ਸੀ। ......ਖੈਰ

ਬਾਦਸ਼ਾਹ ਜਹਾਂਗੀਰ ਦਾ ਇਕ ਖਾਸ ਦਰਬਾਰੀ ਵਜ਼ੀਰ ਖਾਨ ਅਤੇ ਉਸ ਦਾ ਇਕ ਸਾਥੀ ਗੁੰਚਾ ਬੇਗ ਗੁਰੂ ਘਰ ਦੇ ਬੜੇ ਸ਼ਰਧਾਲੂ ਸਨ। ਬਾਦਸ਼ਾਹ ਅਤੇ ਲਾਹੌਰ ਦੇ ਨਵਾਬ ਮੁਰਤਜ਼ਾ ਖਾਨ ਦੀਆਂ ਅੰਦਰਲੀਆਂ ਕੁਚਾਲਾਂ ਤੋਂ ਉਹ ਚੰਗੀ ਤਰ੍ਹਾਂ ਜਾਣੂ ਸਨ। ਉਹ ਗੁਰੂ ਸਾਹਿਬ ਨੂੰ ਮਿਲੇ ਅਤੇ ਉਨਾਂ ਨੂੰ ਬਾਦਸ਼ਾਹ ਕੋਲ ਮਿਲਣ ਲਈ ਚਲੇ ਜਾਣ ਲਈ ਬੇਨਤੀ ਕੀਤੀ–ਜਿਸ ਦੇ ਆਧਾਰ ਤੇ ਹੀ ਗੁਰੂ ਪਾਤਸ਼ਾਹ ਦਿਲੀ ਮਜਨੂੰ ਦੇ ਟਿਲੇ ਕੁਝ ਦਿਨ ਠਹਿਰੇ ਤੇ

ਫਿਰ ਉਨਾਂ ਨੂੰ ਉਥੋਂ ਗਵਾਲਿਅਰ ਦੇ ਕਿਲ੍ਹੇ ਵਿਚ ਭੇਜ ਦਿਤਾ ਗਿਆ।

ਗੁਰੂ ਸਾਹਿਬ ਗਵਾਲਿਅਰ ਕਿੰਨਾ ਚਿਰ ਰਹੇ, ਇਸ ਬਾਰੇ ਵਖ ਵਖ ਇਤਿਹਾਸਕਾਰਾਂ ਦੀ ਵਖ ਵਖ ਰਾਏ ਹੈ-ਪਰ ਇਹ ਗਲ ਲਗਭਗ ਸਾਰੇ ਇਤਿਹਾਸਕਾਰ ਮੰਨਦੇ ਹਨ ਕਿ ਇਹ ਗਵਾਲਿਅਰ ਦਾ ਕਿਲ੍ਹਾ ਐਸਾ ਸੀ ਜਿਥੇ ਹਰ ਬਾਗ਼ੀ ਨੂੰ ਉਥੇ ਰਖਿਆ ਜਾਂਦਾ ਸੀ ਅਤੇ ਉਥੋਂ ਜੀਉਂਦਾ ਨਿਕਲਦਾ ਕਦੀ ਕਿਸੇ ਨੂੰ ਕੋਈ ਦਿਖਾਈ ਨਹੀਂ ਸੀ ਦਿਤਾ।

ਉੱਥੇ ਬੜੇ ਬੜੇ ਕੈਦੀ ਰਾਜਿਆਂ ਨਾਲ ਬਹੁਤ ਭੈੜਾ ਵਰਤਾਓ ਕੀਤਾ ਜਾਂਦਾ ਸੀ ਤੇ ਬਹੁਤਿਆਂ ਨੂੰ ਖਾਣੇ ਵਿਚ ਹਲਕਾ ਹਲਕਾ ਜ਼ਹਿਰ ਦੇਂਦੇ ਰਹਿਣ ਕਰਕੇ ਉਹ ਤੜਫ ਤੜਫ ਕੇ ਮਰ ਜਾਂਦੇ ਸਨ।

ਗੁਰੂ ਮਹਾਰਾਜ ਨੇ ਪਹਿਲੇ ਦਿਨ ਤੋਂ ਹੀ ਕਿਲੇ ਵਿਚ ਮਿਲਦੇ ਖਾਣੇ ਨੂੰ ਖਾਣ ਦਾ ਇਨਕਾਰ ਕਰ ਦਿਤਾ ਸੀ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦੇ ਕਰਤਾ ਅਨੁਸਾਰ ਗੁਰੂ ਜੀ ਕਿਸੇ ਕਿਰਤੀ ਸਿਖ ਦਾ ਕਿਰਤ ਕਰ ਕੇ ਲਿਆਂਦੀ ਭੇਟਾ ਦਾ ਹੀ ਖਾਣਾ ਸਵੀਕਾਰ ਕਰਦੇ ਸਨ। ਬਾਕੀ ਜੋ ਉਨਾਂ ਨੂੰ ਕਿਲੇ ਵਿਚੋਂ ਰੋਜ਼ੀਨਾ ਮਿਲਦਾ ਸੀ ਉਹ ਕਿਲੇ ਦੇ ਕੈਦੀਆਂ ਵਿਚ ਵੰਡ ਦੇਂਦੇ ਸਨ।

ਜੇਲ ਦਾ ਦਾਰੋਗਾ ਹਰੀਦਾਸ ਗੁਰੂ ਜੀ ਦਾ ਸ਼ਰਧਾਲੂ ਹੋ ਚੁਕਾ ਸੀ ਤੇ ਉਸ ਨੇ ਉਨ੍ਹਾਂ ਨੂੰ ਘਰੋਂ ਖਾਣਾ ਮੰਗਵਾਉਣ ਦੀ ਆਗਿਆ ਵੀ ਦੇ ਦਿਤੀ ਹੋਈ ਸੀ।

ਗੁਰੂ ਸਾਹਿਬ ਦੀ ਰਹਿਣੀ-ਬਹਿਣੀ ਤੇ ਹਮਦਰਦੀ ਤੇ ਪਰਉਪਕਾਰੀ

ਵਤੀਰੇ ਦਾ ਅਸਰ ਹੋਰ ਕੈਦੀ ਰਾਜਿਆਂ ਉਤੇ ਬੜਾ ਪਇਆ ਤੇ ਉਹ ਰੋਜ਼ ਸੰਗਤ ਦੇ ਰੂਪ ਵਿਚ ਗੁਰੂ ਸਾਹਿਬ ਕੋਲ ਜੁੜਨ ਲਗੇ ਅਤੇ ਗੁਰ ਉਪਦੇਸ਼ ਦੇ ਧਾਰਨੀ ਹੁੰਦੇ ਹੁੰਦੇ ਉਨਾਂ ਦੇ ਜੀਵਨ ਵਿਚ ਵੀ ਬੜੀ ਤਬਦੀਲੀ ਆ ਗਈ ਅਤੇ ਗੁਰੂ ਘਰ ਦੇ ਸ਼ਰਧਾਲੂ ਹੋ ਗਏ।

ਜਦ ਗੁਰੂ ਜੀ ਦੇ ਗਵਾਲੀਅਰ ਦੇ ਕਿਲੇ ਅੰਦਰ ਕੈਦ ਰਹਿਣ ਦੀ ਖਬਰ ਸਾਰੇ ਸਿਖ ਜਗਤ ਵਿਚ ਫੈਲ ਗਈ ਤਾਂ ਬਾਬਾ ਬੁਢਾ ਜੀ, ਭਾਈ ਗੁਰਦਾਸ ਜੀ, ਭਾ: ਬਿਧੀ ਚੰਦਾ, ਭਾਈ ਪੈੜਾ, ਭਾਈ ਜੇਠਾ ਆਦਿ ਬੇਅੰਤ ਮੁਖੀ ਸਿਖਾਂ ਦੇ ਪ੍ਰਚਾਰ ਦਾ ਸਦਕਾ ਪੰਜਾਬ ਦੇ ਪਿੰਡਾਂ ਅਤੇ ਸ਼ਹਿਰਾਂ ਵਿਚ ਸਿਖਾਂ ਵਿਚ ਜਾਗਰਤੀ ਆਉਣ ਲਗੀ ਤੇ ਉਹ ਜਥੇ ਬਣਾ ਬਣਾ ਕੇ, ਨਿਸ਼ਾਨ ਸਾਹਿਬ ਦੇ ਨਾਲ ਨਾਲ ਸ਼ਬਦ ਕੀਰਤਨ ਕਰਦੇ ਚੌਕੀਆਂ ਦੀ ਸ਼ਕਲ ਵਿਚ ਪਿੰਡ ਪਿੰਡ, ਸ਼ਹਿਰ ਸ਼ਹਿਰ ਘੁੰਮ ਨਿਕਲੇ ਅਤੇ ਇਹ ਚੌਂਕੀਆਂ 'ਰੋਸ ਜਲੂਸ' ਦੀ ਸ਼ਕਲ ਵਿਚ ਝੰਡਾ ਤੇ ਮਿਸ਼ਾਲਾਂ ਚੁਕੀ ਗਵਾਲਿਅਰ ਦੇ ਕਿਲੇ ਦੇ ਆਲੇ ਦੁਆਲੇ ਪਰਕਰਮਾ ਕਰਦੇ ਕਰਦੇ ਵਿਚਰਨ ਨਾਲ ਸਮੂੰਹ ਸਿਖ ਜਗਤ ਵਿਚ ਚੇਤੰਨਤਾ ਦੀ ਲਹਿਰ ਉਠ ਖਲੋਤੀ।

ਉਧਰ ਜਹਾਂਗੀਰ ਦੇ ਦਰਬਾਰ ਵਿਚ ਹਜ਼ਰਤ ਮੀਆਂ ਮੀਰ, ਵਜ਼ੀਰ ਦੀਨ, ਨਿਜ਼ਾਮੁਦੀਨ ਔਲੀਆ ਆਦਿ ਗੁਰੂ ਘਰ ਦੇ ਸ਼ਰਧਾਲੂ ਫਕੀਰਾਂ ਦੀਆਂ ਕੋਸ਼ਸ਼ਾਂ ਨੇ ਵੀ ਬੜਾ ਕੰਮ ਕੀਤਾ।

ਜਹਾਂਗੀਰ ਹਰ ਸਮੇਂ ਸ਼ਰਾਬ ਵਿਚ ਹੀ ਮਸਤ ਰਹਿਣ ਕਾਰਨ ਜਿਥੇ ਦਿਨੋ ਦਿਨ ਕਮਜ਼ੋਰ, ਸੁਸਤ ਅਤੇ ਚਿੜਚਿੜਾ ਜਿਹਾ ਹੋ ਚੁਕਾ ਸੀ ਉਥੇ ਰਾਜ ਭਾਗ ਦਾ ਲਗਭਗ ਸਾਰਾ ਕੰਮ ਨੂਰਜਹਾਂ ਦੇ ਹਥ

ਵਿਚ ਸੀ। ਨੂਰ ਜਹਾਂ ਦੇ ਹਥੋਂ ਸ਼ਰਾਬ ਦੇ ਪਿਆਲੇ ਦੇ ਬਦਲੇ ਉਸਨੇ ਲਗਭਗ ਸਾਰੇ ਰਾਜ ਭਾਗ ਦੀ ਸਾਰੀ ਜ਼ਿਮੇਵਾਰੀ ਹੀ ਉਸ ਨੂੰ ਸੌਂਪ ਦਿਤੀ ਸੀ।

ਅਚਾਨਕ 1612 ਵਿਚ ਜਦ ਜਹਾਂਗੀਰ ਸਖਤ ਬੀਮਾਰ ਹੋ ਗਿਆ ਤੇ ਜਦ ਉਸਦੇ ਰਾਜੀ ਹੋਣ ਦੇ ਹੀਲੇ ਬੇਅਸਰ ਹੋ ਗਏ ਅਤੇ ਸ਼ਾਹੀ ਹਕੀਮਾਂ ਦੇ ਵਸ ਦਾ ਵੀ ਰੋਗ ਜਦ ਨ ਰਿਹਾ ਤਾਂ ਨੂਰ ਜਹਾਨ ਨੇ ਪੀਰਾਂ ਫਕੀਰਾਂ ਦਾ ਸਹਾਰਾ ਲੈਣਾ ਮੁਨਾਸਬ ਸਮਝਿਆ।

ਪੀਰ ਨਿਜ਼ਾਮ-ਉਦ-ਦੀਨ, ਪੀਰ ਫਖਰਉਦ-ਦੀਨ, ਸਾਂਈ ਮੀਆਂ ਮੀਰ ਆਦਿ ਸਭ ਨੇ ਜਦ ਇਹ ਸਲਾਹ ਦਿਤੀ ਕਿ ਬਾਦਸ਼ਾਹ ਨੂੰ ਪੀਰ (ਗੁਰੂ ਹਰਿ ਗੋਬਿੰਦ ਸਾਹਿਬ) ਨੂੰ ਦੁਖ ਦੇਣ ਦਾ ਕਾਰਨ ਹੀ ਇਹ ਤਕਲੀਫ ਹੋਈ ਹੈ ਤੇ ਹੋ ਰਹੀ ਹੈ ਤਾਂ ਲਗਭਗ ਢਾਈ ਸਾਲ ਮਗਰੋਂ ਸਭ ਪਾਸੋਂ ਇਹ ਜਿਹੇ ਵੀਚਾਰ ਸੁਣ ਕੇ ਗੁਰੂ ਮਹਾਰਾਜ ਨੂੰ ਰਿਹਾ ਕਰਨ ਦਾ ਹੁਕਮ ਦੇ ਦਿਤਾ ਗਿਆ।

ਗਵਾਲਿਅਰ ਵਿਚ 'ਕੈਦੀ ਰਾਜਿਆਂ ਨੇ ਗੁਰੂ ਸਾਹਿਬ ਦੀ ਰਿਹਾਈ ਦੀ ਖੁਸ਼ ਖੁਬਰੀ ਨਾਲ ਜਿਥੇ ਉਹ ਪ੍ਰਸੰਨ ਹੋਏ ਉਥੇ ਉਹ ਆਪਣੇ ਦੁਖਾਂ ਦੇ ਹੋਰ ਸਖਤ ਹੋਣ ਜਾਣ ਦੇ ਡਰ ਨੇ ਬੜਾ ਦੁਖੀ ਕੀਤੀ ਤੇ ਉਹ ਬੜੀ ਅਧੀਨਗੀ ਨਾਲ ਗੁਰੂ ਪਾਤਸ਼ਾਹ ਅਗੇ ਆਪਣੀ ਰਿਹਾਈ ਲਈ ਬੇਨਤੀਆਂ ਕਰਨ ਲਗੇ :

ਮੁਕਦੀ ਗਲ, ਗੁਰੂ ਪਾਤਸ਼ਾਹ ਨੇ ਉਨਾਂ ਨਿਰਦੋਸ਼ ਕੈਦੀ ਰਾਜਿਆਂ ਦੀ ਰਿਹਾਈ ਬਗੈਰ ਆਪ ਰਿਹਾ ਹੋਣਾ ਨਾਂਹ ਮੰਨਿਆ ਤੇ ਅਖੀਰ ਇਕ ਤਰਾਂ ਗੁਰੂ ਸਾਹਿਬ ਦੀ ਜ਼ਾਮਨੀ ਉਤੇ ਉਨਾਂ 52 ਕੈਦੀ ਰਾਜਿਆਂ ਨੂੰ ਵੀ ਗੁਰੂ ਜੀ ਨਾਲ ਰਿਹਾ ਕਰ ਦਿਤਾ ਗਿਆ। ਜਿਸ

ਤੋਂ ਗੁਰੂ ਪਾਤਸ਼ਾਹ ਦਾ ਉਸ ਦਿਨ ਤੋਂ 'ਬੰਦੀ ਛੋੜ ਗੁਰੂ' ਨਾਂ ਪ੍ਰਸਿੱਧ ਹੋਇਆ।

ਫਿਰ ਜਦ ਤਕ ਜਹਾਂਗੀਰ ਜੀਉਂਦਾ ਰਿਹਾ ਉਸ ਨੇ ਗੁਰੂ ਸਾਹਿਬ ਨਾਲ ਪ੍ਰੇਮ-ਭਾਉ ਵਾਲਾ ਵਤੀਰਾ ਹੀ ਰਖਿਆ-ਕੋਈ ਖਾਸ ਅਣ ਸੁਖਾਵੀਂ ਘਟਨਾ ਨ ਵਾਪਰੀ। ਪਰ ਉਸ ਦੀ ਮੌਤ ਉਤੇ ਉਸ ਦਾ ਪੁਤਰ ਜਦ ਸ਼ਾਹਜਹਾਨ ਗਦੀ ਤੇ ਬੈਠਾ ਤਾਂ ਗੁਰੂ ਘਰ ਦੇ ਵਿਰੋਧੀਆਂ ਨੇ ਨਿਤ ਨਵੇਂ ਬਾਦਸ਼ਾਹ ਦੇ ਕੰਨ ਭਰਨੇ ਸ਼ੁਰੂ ਕਰ ਦਿਤੇ-ਅਤੇ ਬਹੁਤ ਸਾਰੀਆਂ ਗਲਾਂ ਵਧਾ-ਚੜ੍ਹਾ ਕੇ ਉਸ ਨੂੰ ਗੁਰੂ ਘਰ ਦਾ ਵਿਰੋਧੀ ਬਣਾ ਦਿਤਾ ਜਿਸ ਦਾ ਸਦਕਾ ਸ਼ਾਹੀ ਫੌਜਾਂ ਕਈ ਵਾਰ ਗੁਰੂ ਸਾਹਿਬ ਉਤੇ ਚੜ੍ਹ ਕੇ ਆਈਆਂ । ਗੁਰੂ ਸਾਹਿਬ ਨਾਲ 4 ਵਡੀਆਂ ਲੜਾਈਆਂ ਹੋਈਆਂ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾਲ ਵੀ ਪਹਾੜੀ ਰਾਜਿਆਂ ਅਤੇ ਪਾਤਸ਼ਾਹੀ ਸੈਨਾਂ ਨਾਲ ਅਨੇਕਾਂ ਲੜਾਈਆਂ ਵਿਚ ਹਮੇਸ਼ਾਂ ਜਿਤ ਗੁਰੂ ਪਾਤਸ਼ਾਹਾਂ ਦੀ ਹੀ ਹੁੰਦੀ ਰਹੀ। ਪਰ ਕੀ ਮਜਾਲ ਕਿ ਕਿਸੇ ਗੁਰੂ ਵਿਅਕਤੀ ਨੇ ਜਿਤ ਪ੍ਰਾਪਤ ਕਰਕੇ ਕਿਸੇ ਵੀ ਥਾਂ ਇਕ ਇੰਚ ਥਾਂ ਉਤੇ ਵੀ ਕਬਜ਼ਾ ਕੀਤਾ ਹੋਵੇ। ਇਹ ਇਸ ਲਈ ਕਿ ਉਨਾਂ ਦੀ ਲੜਾਈ ਕੋਈ ਮਲਾਂ ਮਾਰਨ ਜਾਂ ਇਲਾਕਾ ਦਬਾਉਣ ਲਈ ਨਹੀਂ ਸੀ ਹੁੰਦੀ। ਉਹ ਤਾਂ ਹਮੇਸ਼ਾਂ ਧਰਮ, ਸਵੈ ਰਖਿਆ, ਨਿਆਂ ਅਤੇ ਅਸੂਲਾਂ ਖਾਤਰ ਲੜੇ ਅਤੇ ਲੜੇ ਵੀ ਉਦੋਂ ਜਦੋਂ ਹੋਰ ਸਾਰੇ ਹੀਲੇ-ਯਤਨ ਸਫਲ ਨ ਹੋ ਸਕੇ।

## ਪੀਰ ਸ਼ਾਹ ਦੌਲਾ ਨਾਲ ਮੇਲ

ਗੁਰੂ ਨਾਨਕ ਸਾਹਿਬ ਤੋਂ ਮਗਰੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਹੀ ਸਨ ਜਿਨਾਂ ਨੇ ਧਰਮ ਪ੍ਰਚਾਰ ਲਈ ਪੰਜਾਬ ਤੋਂ ਬਾਹਿਰ ਕਸ਼ਮੀਰ, ਯੂ.ਪੀ. ਤੇ ਹੋਰ ਦੂਰ ਨੇੜੇ ਥਾਵਾਂ ਤੇ ਗਏ। ਇਕ ਵਾਰ

ਗੁਜਰਾਤ (ਪਾਕਿਸਤਾਨ) ਵਿਚ ਜਦ ਆਪ ਪਹੁੰਚੇ ਤਾਂ ਉਥੋਂ ਦਾ ਮੰਨਿਆ-ਤੰਨਿਆਂ ਇਕ ਮੁਸਲਮਾਨ ਪੀਰ ਸ਼ਾਹ ਦੌਲਾ ਆਪ ਨੂੰ ਮਿਲਿਆ ਜਿਸ ਨੇ ਗੁਰੂ ਪਾਤਸ਼ਾਹ ਦੀ ਸ਼ਾਹੀ ਠਾਠ ਬਾਠ ਵੇਖ ਕੇ ਸਵਾਲ ਕੀਤੇ :

1. ਹਿੰਦੂ ਕੀ ਤੇ ਫਕੀਰੀ ਕੀ?
2. ਔਰਤ ਕੀ ਤੇ ਪੀਰੀ ਕੀ?
3. ਪੁਤਰ ਕੀ ਤੇ ਵੈਰਾਗ ਕੀ?
4. ਦੌਲਤ ਕੀ ਤੇ ਤਿਆਗ ਕੀ?

ਗੁਰੂ ਪਾਤਸ਼ਾਹ ਨੇ ਉਤਰ ਦੇਂਦਿਆ ਉਸ ਨੂੰ ਸਮਝਾਇਆ :

1. ਔਰਤ ਈਮਾਨ ਹੈ 2. ਪੁਤਰ ਨਿਸ਼ਾਨ ਹੈ
3. ਦੌਲਤ ਗੁਜ਼ਰਾਨ ਹੈ 4. ਫਕੀਰ, ਹਿੰਦੂ ਨ ਮੁਸਲਮਾਨ ਹੈ।

ਗੁਰੂ ਪਾਤਸ਼ਾਹ ਦਾ ਦ੍ਰਿਸ਼ਟੀਕੋਣ ਕਿਤਨਾ ਸਹਿਜ-ਭਰਿਆ ਅਤੇ ਸਫਲ ਜੀਵਨ-ਜੀਉਣ ਵਾਲਾ ਹੈ ਜਿਸ ਨੂੰ ਸੁਣ ਪੀਰ ਸ਼ਾਹ ਦੌਲਾ ਬੜਾ ਪ੍ਰਸੰਨ ਹੋਇਆ ਤੇ ਚਰਨਾ ਤੇ ਢਠਾ।

## ਸਮਰੱਥ ਰਾਮਦਾਸ ਜੀ ਨਾਲ ਮੇਲ

ਇਸੇ ਤਰਾਂ ਗੁਰੂ ਪਾਤਸ਼ਾਹ ਆਪਣੇ ਪ੍ਰਚਾਰ ਦੌਰੇ ਸਮੇਂ ਬਰੇਲੀ ਲਕਸਰ, ਹਰਦੁਆਰ ਰਿਖੀ ਕੇਸ਼ (ਗੜ੍ਹਵਾਲ) ਦੀ ਰਿਆਸਤ ਅਤੇ ਉਸ ਦੀ ਰਾਜ਼ਧਾਨੀ 'ਸ੍ਰੀ ਨਗਰ' ਪੁਜੇ ਤਾਂ ਉਥੇ ਮਹਾਰਾਸ਼ਟਰ ਦੇ ਪ੍ਰਸਿਧ ਸੰਤ, ਸਮਰੱਥ ਰਾਮਦਾਸ ਜੀ ਨਾਲ ਮੇਲ ਹੋਇਆ।

ਰਾਮਦਾਸ ਉਨਾਂ ਦਿਨਾਂ ਵਿਚ ਧਰਮ ਦੇ ਤੱਤ ਨੂੰ ਸਮਝਣ ਲਈ ਸਭ ਧਰਮ ਅਸਥਾਨਾ ਤੇ ਭਰਮਨ ਕਰ ਰਹੇ ਸਨ। ਜਦ

ਉਸ ਦਾ ਪਹਿਲਾ ਮੇਲ ਗੁਰੂ ਸਾਹਿਬ ਨਾਲ ਹੋਇਆ ਤਾਂ ਉਸ ਵੇਲੇ ਗੁਰੂ ਪਾਤਸ਼ਾਹ ਆਪਣੇ ਲਾਉ ਲਸ਼ਕਰ ਨਾਲ ਸ਼ਿਕਾਰ ਖੇਡ ਕੇ ਆਏ ਸਨ ਜਿਸ ਨੂੰ ਵੇਖ ਕੇ ਰਾਮਦਾਸ ਜੀ ਨੇ ਸ਼ੰਕਾ ਕੀਤੀ ਕਿ ਮੈਂ ਤਾਂ ਸੁਣਿਆ ਸੀ ਕਿ ਤੁਸੀਂ ਗੁਰੂ ਨਾਨਕ ਦੇਵ ਜੀ ਦੀ ਗਦੀ ਉਤੇ ਹੋ। ਗੁਰੂ ਨਾਨਕ ਤਾਂ ਇਕ ਤਿਆਗੀ ਸੀ ਤੇ ਤੁਸੀਂ ਤਾਂ ਹਥਿਆਰਧਾਰੀ ਹੋ। ਫੌਜਾਂ ਤੇ ਘੋੜੇ ਰਖੇ ਹੋਏ ਹਨ। ਸੱਚਾ ਪਾਤਸ਼ਾਹ ਅਖਵਾਉਂਦੇ ਹੋ। ਇਹ ਕਿਸ ਤਰ੍ਹਾਂ ਦੇ ਸਾਧੂ ਹੋਏ?

ਗੁਰੂ ਪਾਤਸ਼ਾਹ ਮੁਸਕਰਾ ਕੇ ਬੋਲੇ, 'ਬਾਤਨ ਫਕੀਰੀ, ਜ਼ਾਹਿਰ ਅਮੀਰੀ, ਸ਼ਸਤਰ ਗਰੀਬ ਕੀ ਰਖਿਆ, ਜਰਵਾਨੇ ਕੀ ਭਖਿਆ ਕੇ ਲੀਏ ਹੈ। ਬਾਬਾ ਨਾਨਕ ਨੇ ਸੰਸਾਰ ਨਹੀਂ ਤਿਆਗਿਆ ਥਾ, ਮਾਯਾ ਤਿਆਗੀ ਥੀ।"

ਰਾਮਦਾਸ ਜੀ ਸੁਣ ਕੇ ਬੜੀ ਤਸਲੀ ਨਾਲ ਬੋਲੇ 'ਯਹ ਹਮਾਰੇ ਮਨ ਭਾਵਤੀ ਹੈ?'

ਗੁਰੂ ਸਾਹਿਬ ਦਾ ਭਾਵ ਸੀ ਕਿ ਫਕੀਰੀ ਦਿਖਾਉਣ ਦੀ ਚੀਜ਼ ਨਹੀਂ। ਫਕੀਰੀ ਤਾਂ ਮਨ ਵਿਚ ਹੀ ਸੋਭਦੀ ਹੈ। ਦਿਖਾਵਾ ਤੇ ਪਾਖੰਡ ਫਕੀਰੀ ਦਾ ਵੈਰੀ ਹੈ। ਸੰਸਾਰ ਵਿਚ ਰਹਿ ਕੇ ਸੰਸਾਰ ਤੋਂ ਦੂਰ ਰਹਿਣਾ ਧਰਮ ਨਹੀਂ। 'ਲੋਗਨ ਸਿਉ ਠਾਠਾ ਬਾਗਾ' ਰਖਣਾ ਜਰੂਰੀ ਹੈ। ਦਿਲ ਅਕਾਲ ਪੁਰਖ ਵਾਹਿਗੁਰੂ ਨਾਲ ਜੋੜੀ ਰਖਣਾ ਪਰਮ ਧਰਮ ਹੈ।

ਗੁਰੂ ਸਾਹਿਬ ਨੇ ਹੋਰ ਸਪਸ਼ਟ ਕੀਤਾ ਕਿ ਧਰਮ ਬਚ ਹੀ ਉਦੋਂ ਸਕਦਾ ਹੈ ਜਦ ਹਥ ਵਿਚ ਸ਼ਸਤਰ ਪਕੜਿਆ ਜਾਏ। ਗਰੀਬ ਲਿਤਾੜੇ ਜਾ ਰਹੇ ਹੋਣ ਤੇ ਧਰਮੀ ਦੇਖੀ ਜਾਣ ਇਹ ਧਰਮ ਨਹੀਂ

ਸਗੋਂ ਕੁਧਰਮ ਹੈ। ਮਜ਼ਲੂਮ ਨੂੰ ਜਰਵਾਣਿਆਂ ਤੋਂ ਬਚਾਉਣਾ ਹੀ ਗੁਰੂ ਆਗੂ ਦਾ ਕਰਤਵ ਹੈ।

ਗੁਰੂ ਨਾਨਕ ਪਾਤਸ਼ਾਹ ਨੇ ਜਿਹੜੀਆਂ ਉਦਾਸੀਆਂ (ਯਾਤਰਾਵਾਂ) ਕੀਤੀਆਂ ਸਨ, ਉਨਾਂ ਦਾ ਮਤਲਬ ਗੁਰਮੁਖ ਲਭਣ ਅਤੇ ਭਲੇ ਪੁਰਖਾਂ ਨੂੰ ਇਕਠਾ ਕਰਨ, ਸੰਗਤ ਬਣਾਉਣਾ ਸੀ ਤਾਂ ਜੋ ਜ਼ੁਲਮ ਦਾ ਟਾਕਰਾ ਮਿਲਕੇ ਛੇਤੀ ਹੋ ਸਕੇ।

ਸਮਰਥ ਰਾਮਦਾਸ ਜੀ ਜੋ ਪਰਮ ਤੱਤ ਲਭਣ ਲਈ ਮਹਾਂਰਾਸ਼ਟਰ ਤੋਂ ਨਿਕਲੇ ਸਨ, ਸੁਣ ਕੇ ਪ੍ਰਭਾਵਤ ਹੋਏ ਹੋਏ ਵਾਪਸ ਮੁੜਦੇ ਥਾਂ ਥਾਂ ਇਸੇ ਪਰਮ ਤੱਤ ਦਾ ਪ੍ਰਚਾਰ ਕਰਦੇ ਗਏ। ਜਦ ਉਹ ਸ਼ਿਵਾ ਜੀ ਮਰਹੱਟਾ ਦੇ ਧਰਮ-ਗੁਰੂ-ਸਿਖਸ਼ਕ ਨੀਯਤ ਹੋਏ ਤਾਂ ਉਨਾਂ ਨੇ ਸ਼ਿਵਾ ਜੀ ਨੂੰ ਵੀ ਇਹੋ ਉਪਦੇਸ਼ ਦਿਤੇ। ਜਿਸਦਾ ਨਤੀਜਾ ਇਹ ਹੋਇਆ ਕਿ ਉਹ 13 ਸਾਲ ਦੀ ਉਮਰ ਵਿਚ ਦੇਸ਼ ਨੂੰ ਜ਼ਾਲਮਾਂ ਦੇ ਪੰਜੇ ਤੋਂ ਛੁਡਾਉਣ ਲਈ ਤਿਆਰ ਹੋ ਗਿਆ ਤੇ 19 ਸਾਲ ਦੀ ਉਮਰ ਵਿਚ ਉਨਾਂ ਮੈਵਾੜ ਦੇ ਲੋਕਾਂ ਦੀ ਫੋਜ ਬਣਾ ਲਈ ਜਿਨਾਂ ਕਦੇ ਇਕਠੇ ਹੋਣਾ ਸਿਖਿਆ ਹੀ ਨਹੀਂ ਸੀ।

## ਗਰੀਬ ਦਾ ਮੂੰਹ ਗੁਰੂ ਕੀ ਗੋਲਕ

ਗੁਰੂ ਹਰਿ ਗੋਬਿੰਦ ਪਾਤਸ਼ਾਹ ਜਦ ਕਸ਼ਮੀਰ ਵਿਚ ਪ੍ਰਚਾਰ ਕਰ ਰਹੇ ਸਨ ਤਾਂ ਸੰਗਤਾਂ ਦੂਰੋਂ ਦੂਰੋਂ ਦਰਸ਼ਨ ਕਰਨ ਅਤੇ ਪਿਆਰ ਭੇਟਾਵਾਂ ਹਾਜ਼ਰ ਕਰਨ ਲਈ ਆਉਂਦੀਆਂ ਸਨ।

ਇਕ ਦਿਨ ਆਈ ਸੰਗਤ ਵਿਚੋਂ ਕਈਆਂ ਨੇ ਫਲ-ਮੇਵੇ-ਸ਼ਹਿਦ ਤੇ ਹੋਰ ਭੇਟਾਵਾਂ ਗੁਰੂ ਪਾਤਸ਼ਾਹ ਦੇ ਹਾਜ਼ਰ ਕੀਤੀਆਂ।

ਗੁਰੂ ਪਾਤਸ਼ਾਹ ਨੇ ਜਦ ਸ਼ਹਿਦ ਦੇ ਭਾਂਡੇ ਉਪਰੋਂ ਕਪੜਾ ਤੇ ਢਕਣ ਉਤਾਰਿਆਂ ਤਾ ਕਹਿਣ ਲਗੇ ਕਿ ਇਸ ਵਿਚ ਬਦਬੂ ਆਉਂਦੀ ਹੈ ਤੇ ਕੀੜੇ ਚਲ ਰਹੇ ਹਨ?

ਸੰਗਤ ਹੈਰਾਨੀ ਨਾਲ ਕਦੀ ਸ਼ਹਿਦ ਵਲ ਵੇਖੇ ਕਦੇ ਗੁਰੂ ਜੀ ਵਲ ਵੇਖਣ। ਸੰਗਤ ਦਾ ਮੁਖੀ ਹੱਥ ਜੋੜ ਕੇ ਕਹਿਣ ਲਗਾ, ਪਾਤਸ਼ਾਹ ਜੀ! ਸ਼ਹਿਦ ਤਾਂ ਅਸੀਂ ਆਪਣੇ ਸਾਹਮਣੇ ਤਾਜ਼ਾ ਚੁਆ ਕੇ ਲਿਆਂਦਾ ਹੈ ਪਰ ਇਹ ਖਰਾਬ ਪਤਾ ਨਹੀਂ ਕਿਵੇਂ ਹੋ ਗਿਆ?

ਗੁਰੂ ਪਾਤਸ਼ਾਹ ਨੇ ਕਿਹਾ ਰਸਤੇ ਵਿਚ ਜਰੂਰ ਕੋਈ ਵਿਘਣ ਪੈ ਗਿਆ ਹੋਣਾ ਹੈ।

ਮੁਖੀ ਨੇ ਹਥ ਜੋੜ ਬੇਨਤੀ ਕੀਤੀ ਕਿ ਰਸਤੇ 'ਚ ਭਾ: ਕੱਟੂ ਜੀ ਨੂੰ ਖੰਘ ਦਾ ਦੌਰਾ ਪਿਆ ਸੀ ਤੇ ਉਸ ਨੇ ਕੁਝ ਤੁਪਕੇ ਸ਼ਹਿਦ ਦੇ ਮੰਗੇ ਸੀ ਪਰ ਅਸੀਂ ਇਹ ਕਹਿ ਕੇ ਦੇਣ ਤੋਂ ਇਨਕਾਰ ਕਰ ਦਿਤਾ ਸੀ ਕਿ ਪਹਿਲਾਂ ਗੁਰੂ ਜੀ ਮੁਖ ਲਾ ਲੈਣ ਤਾਂ ਹੀ ਕਿਸੇ ਹੋਰ ਨੂੰ ਦਿਤਾ ਜਾ ਸਕਦਾ ਹੈ।

ਉਸ ਸਮੇਂ ਗੁਰੂ ਪਾਤਸ਼ਾਹ ਨੇ ਜੋ ਗਲ ਉਸ ਸੰਗਤ ਨੂੰ ਸਮਝਾਈ ਸੀ ਉਹ ਸਾਨੂੰ ਸਭ ਨੂੰ ਵੀ ਯਾਦ ਰਖਣ ਵਾਲੀ ਹੈ। ਉਨਾਂ ਨੇ ਕਿਹਾ ਸੀ ਕਿ ਕੋਈ ਸਿਖ ਜੇ ਕਿਸੇ ਭੀੜਾ ਅੰਦਰ ਨਜ਼ਰ ਆਵੇ ਤਾਂ ਉਸ ਦੀ ਸਹਾਇਤਾ ਕਰਨੀ, ਉਸ ਨੂੰ ਲੋੜ ਅਨੁਸਾਰ ਦੇਣਾ ਬਣਦਾ ਹੈ। ਭੁਖਿਆਂ ਨੂੰ ਖਲਾਵੇ। ਸਿਖ ਦਾ ਮੂੰਹ ਹੀ ਗੁਰੂ ਕੀ ਗੋਲਕ ਹੈ। ਭਾਈ ਕਟੂ ਜੀ ਤਾਂ ਚੰਗੀ ਕਰਨੀ ਕਮਾਈ ਵਾਲੇ ਗੁਰੂ ਕੇ ਸਿਖ ਹਨ। ਇਨਾਂ ਨੂੰ ਦੁਖ ਸਮੇਂ ਸ਼ਹਿਦ ਨ ਦੇਣਾ ਚੰਗਾ ਨਹੀਂ ਕੀਤਾ। ਗੁਰੂ ਪਾਤਸ਼ਾਹ ਨੇ ਉਸ ਸਮੇਂ ਗੁਰੂ ਰਾਮਦਾਸ ਪਾਤਸ਼ਾਹ ਦੇ ਉਚਾਰੇ ਬਚਨ :

*ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ*
*ਜੋ ਸਿਖਾਂ ਨੂੰ ਲੋਚੈ ਸੁ ਗੁਰ ਖੁਸ਼ੀ ਆਵੈ॥*
ਯਾਦ ਕਰਾਏ।

ਵੈਸੇ ਵੀ ਸਾਡੇ ਇਤਿਹਾਸ ਵਿਚ 'ਗੁਰਸਿਖਾਂ ਦੀ ਸੇਵਾ ਕਰਨੀ ਗੁਰੂ ਦੀ ਸੇਵਾ ਕਰਨ ਤੁਲ ਦੀਆਂ ਕਈ ਸਾਖੀਆਂ ਮਿਲਦੀਆਂ ਹਨ।

ਗੁਰੂ ਗੋਬਿੰਦ ਸਿੰਘ ਸਚੇ ਪਾਤਸ਼ਾਹ ਨੇ ਵੀ "ਗੁਰਸਿਖਾਂ ਅੰਦਰ ਸਤਿਗੁਰ ਵਰਤੈ" ਅਤੇ ਉਨਾਂ ਦੀ ਸੇਵਾ ਬਾਰੇ ਇਸ ਤਰਾਂ ਲਿਖਿਆ ਹੈ :

*ਦਾਨ ਦੀਉ ਇਨ ਹੀ ਕੋ ਭਲੋ*
*ਅਰ ਅਉਰ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨ ਹੀ ਕੋ ਦੀਉ*
*ਜਗ ਮੈਂ ਜਸ ਅਉਰ ਦੀਓ ਸਭੁ ਫੀਕੋ।....ਆਦਿ।*

## ਗੁਰਬਾਣੀ ਦੀ ਕਦਰ

ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਭਾਵੇਂ ਆਪ ਬਾਣੀ ਨਹੀਂ ਰਚੀ ਪਰ ਕੀਰਤਨ ਉਪ੍ਰੰਤ ਰੋਜ਼ ਗੁਰਬਾਣੀ ਦੇ ਉਪਦੇਸ਼ ਢੁਕਵੇਂ ਪਰਮਾਣਾਂ ਨਾਲ ਸੰਗਤਾਂ ਨੂੰ ਦਿਆ ਕਰਦੇ ਸਨ।

ਹਰਿਗੋਬਿੰਦਪੁਰ ਵਿਚ ਇਕ ਵਾਰ ਦੀਵਾਨ ਵਿਚ ਕੀਰਤਨ ਤੋਂ ਉਪ੍ਰੰਤ ਆਪ ਜੀ ਨੇ ਗੁਰਬਾਣੀ ਨੂੰ ਮਨ-ਚਿਤ ਇਕਾਗਰ ਕਰ ਕੇ ਪੜਨ ਸੁਣਨ ਦਾ ਉਪਦੇਸ਼ ਦੇਂਦਿਆਂ ਸਮਝਾਇਆ ਕਿ ਇਸ ਤਰਾਂ ਸਦੀਵੀ ਪ੍ਰਭਾਵ ਪੈਂਦਾ ਹੈ ਤੇ ਜੀਵਨ ਵਿਚ ਖੇੜਾ ਤੇ ਤਬਦੀਲੀ ਆਉਂਦੀ ਹੈ, ਗੁਰੂ ਦੀਆਂ ਖੁਸ਼ੀਆਂ ਜਿਥੇ ਪ੍ਰਾਪਤ ਹੁੰਦੀਆਂ ਹਨ

ਉਥੇ ਸ਼ੁਧ ਪਾਠ ਹਿਰਦੇ ਨੂੰ ਸ਼ੁਧ ਕਰਦਾ ਹੈ। ਇਸ ਤਰਾਂ ਕਹਿੰਦਿਆਂ ਆਪ ਨੇ ਸੁਭਾਵਕ ਹੀ ਸੰਗਤ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਕੋਈ ਹੈ ਐਸਾ ਜੋ ਅਜ ਜਪੁਜੀ ਦਾ ਸ਼ੁਧ ਪਾਠ ਸੁਣਾਏ?

ਉਸ ਸਮੇਂ ਭਾਈ ਗੁਪਾਲਾ ਜੀ ਨਿਮ੍ਰਤਾ ਸਹਿਤ ਅਗੇ ਹੋਏ ਤਾਂ ਗੁਰੂ ਪਾਤਸ਼ਾਹ ਨੇ ਉਸ ਨੂੰ ਆਪਣੇ ਮੰਜੇ ਦੇ ਸਰਾਂਦ ਵਾਲੇ ਪਾਸੇ ਬਿਠਾਇਆ ਅਤੇ ਆਪ ਪਵਾਂਦ ਵਾਲੇ ਪਾਸੇ ਬੈਠ ਕੇ ਪਾਠ ਸੁਣਨ ਲਗੇ। ਭਾਈ ਗੁਪਾਲਾ ਜੀ ਨੇ ਬੜੇ ਪ੍ਰੇਮ ਨਾਲ ਮਨ ਚਿਤ ਇਕਾਗਰ ਹੋ ਕੇ, ਲਗਾਂ ਮਾਤਰਾਂ ਦੇ ਉਚਾਰਨ ਵਲ ਖਾਸ ਧਿਆਨ ਕਰਕੇ ਇਸ ਤਰ੍ਹਾਂ ਸੁਣਾਇਆ ਕਿ ਗੁਰੂ ਪਾਤਸ਼ਾਹ ਅਤੇ ਸੰਗਤਾਂ ਨੂੰ ਬੜਾ ਅਨੰਦ ਆਇਆ ਅਤੇ ਚੰਗਾ ਹੁਲਾਰਾ ਮਿਲਿਆ।

ਇਤਿਹਾਸ 'ਚ ਲਿਖਿਆ ਹੈ ਕਿ ਭਾਈ ਜੀ ਜਿਉਂ ਜਿਉਂ ਪਾਠ ਸੁਣਾਈ ਜਾਣ ਗੁਰੂ ਪਾਤਸ਼ਾਹ ਤਿਉਂ ਤਿਉਂ ਪਾਠ ਸੁਣਦੇ ਸੁਣਦੇ ਹੌਲੀ ਹੌਲੀ ਪਵਾਂਦ ਵਾਲੇ ਪਾਸੇ ਸਰਕਦੇ ਜਾਣ। ਇਥੋਂ ਤਕ ਕਿ ਮੰਜੇ ਤੋਂ ਹੇਠਾਂ ਉਤਰਨ ਹੀ ਲਗੇ ਸਨ ਕਿ ਭਾਈ ਗੋਪਾਲਾ ਜੀ ਨੇ ਜਪੁਜੀ ਦੀ ਸਮਾਪਤੀ ਦਾ ਸਲੋਕ ਪੜ੍ਹਿਆ ਤੇ ਸਿਰ ਨਿਵਾਇਆ। ਗੁਰੂ ਪਾਤਸ਼ਾਹ ਨੇ ਵੀ ਸ਼ਬਦ ਨੂੰ ਸਿਰ ਝੁਕਾਇਆ ਅਤੇ ਆਗਿਆ ਕੀਤੀ ਕਿ ਭਾਈ ਸੁਭਾਗੇ ਦੇ ਲਿਆਂਦੇ ਚੀਨੀ ਘੋੜੇ ਉਤੇ ਕਾਠੀ ਪਾ ਕੇ ਭਾਈ ਸਾਹਿਬ ਨੂੰ ਅਰਪਨ ਕਰ ਦਿਓ।"

ਇਹ ਕਹਿ ਕੇ ਗੁਰੂ ਜੀ ਭਾਈ ਸਾਹਿਬ ਨੂੰ ਸੰਬੋਧਨ ਕਰਦਿਆਂ ਕਹਿਣ ਲਗੇ ਕਿ ਜਿਸ ਪਿਆਰ-ਸਤਿਕਾਰ ਤੇ ਮਨ ਚਿਤ ਇਕਾਗਰ ਸਹਿਤ ਸ਼ੁਧ ਪਾਠ ਆਪ ਨੇ ਸੁਣਾਇਆ ਹੈ ਉਸ ਮੁਤਾਬਕ ਤਾਂ ਅਸੀਂ ਆਪ ਨੂੰ ਗੁਰਿਆਈ ਦੇਣ ਨੂੰ ਤਿਆਰ ਹੋ ਗਏ ਸੀ ਪਰ ਆਖਰੀ ਪਉੜੀ ਉਤੇ ਤੁਹਾਡੇ ਚੀਨੀ ਘੋੜੇ ਦੇ ਸੰਕਲਪ ਨੂੰ ਮੁਖ ਰਖਦਿਆਂ ਅਸੀਂ ਤੁਹਾਨੂੰ ਇਹ ਘੋੜਾ ਅਰਪਨ ਕਰ ਰਹੇ ਹਾਂ।

ਕਿਤਨਾ ਸਤਿਕਾਰ ਸੀ ਗੁਰੂ ਪਾਤਸ਼ਾਹ ਦੇ ਦਿਲ ਅੰਦਰ ਸ਼ੁਧ ਅਤੇ ਮਨ ਚਿਤ ਇਕਾਗਰ ਹੋ ਕੇ ਪਾਠ ਕਰਨ ਵਾਲਿਆਂ ਪ੍ਰਤੀ-ਪਰ ਜਿਸ ਤਰਾਂ ਅਜ ਅਸੀਂ ਪਾਠ ਕਰਦੇ ਕਰਾਉਂਦੇ ਹਾਂ ਸਭ ਨੂੰ ਆਪੋ ਆਪਣੀ ਥਾਂ ਪਤਾ ਹੀ ਹੈ। ਪਰ ਸ਼ੁਧ ਪਾਠ ਕਰਨ ਦੀ ਲਾਪ੍ਰਵਾਹੀ ਜਿਤਨੀ ਅਜ ਵਰਤੀ ਜਾਂਦੀ ਹੈ ਸ਼ਾਇਦ ਅਗੇ ਇਤਨੀ ਕਦੀ ਨਾਂਹ ਵਰਤੀ ਜਾਂਦੀ ਹੋਵੇ। ਲੇਖ ਦੇ ਵਡੇ ਹੋ ਜਾਣ ਦੇ ਡਰ ਕਾਰਨ ਇਥੇ ਹੀ ਗਲ ਖਤਮ ਕਰਦੇ ਹਾਂ।

ਗੁਰੂ ਪਾਤਸ਼ਾਹ ਲਗਭਗ 38 ਸਾਲ ਗੁਰਗਦੀ ਉਤੇ ਸਸ਼ੋਭਤ ਰਹੇ। ਅਤੇ 2 ਮਾਰਚ 1644 ਈ: ਨੂੰ ਆਪਣੇ ਪੋਤਰੇ ਗੁਰੂ ਹਰਿ ਰਾਏ ਜੀ ਸਪੁਤਰ ਬਾਬਾ ਗੁਰਦਿਤਾ ਜੀ ਨੂੰ ਗੁਰਗਦੀ ਦੀ ਜ਼ਿਮੇਵਾਰੀ ਸੌਂਪ ਕੇ ਕੀਰਤਪੁਰ ਸਾਹਿਬ ਵਿਚ ਜੋਤੀ ਜੋਤ ਸਮਾਂ ਗਏ।

ਗੁਰੂ ਪਾਤਸ਼ਾਹ ਦੇ ਪਵਿਤਰ 400 ਸਾਲਾ ਆਗਮਾਨ ਪੁਰਬ ਉਤੇ ਉਨਾਂ.....ਦੇ ਬੇਅੰਤ ਮਹਾਨ ਪਰਉਪਕਾਰਾਂ ਵਿਚੋਂ ਕੇਵਲ ਨਾਮ ਮਾਤਰ ਦੋ ਚਾਰ ਗਲਾਂ ਪਾਠਕਾਂ ਨਾਲ ਸਾਂਝੀਆਂ ਕਰਨ ਦਾ ਨਿਮਾਣਾ ਜਿਹਾ ਜਤਨ ਉਨਾਂ ਦੀ ਆਪਣੀ ਰਹਿਮਤ ਭਰੀ ਬਖਸ਼ਸ਼ ਸਦਕਾ ਹੀ ਹੋਇਆ ਹੈ।

ਅਰਦਾਸ ਹੈ! ਗੁਰੂ ਪਾਤਸ਼ਾਹ ਮਿਹਰ ਕਰਨ, ਜਿਥੇ ਹੋਈਆਂ ਭੁਲਾਂ ਚੁਕਾਂ ਦੀ ਖਿਮਾਂ ਬਖਸ਼ਨ ਉਥੇ ਆਪਣਾ ਬਖਸ਼ਸ਼ ਭਰਿਆ ਹਥ ਸੇਵਕ ਦੇ ਸਿਰ ਉਤੇ ਰਖਦੇ ਹੋਏ ਆਪਣੇ ਨਾਮ ਨਾਲ ਜੋੜੀ ਰਖਣ ਦੇ ਅਵਸਰ ਵਧ ਤੋਂ ਵਧ ਬਖਸ਼ਣ।

*ਇਸੇ ਆਸ ਤੇ ਅਰਦਾਸ ਨਾਲ*

ਔਗਣੀ ਭਰਿਆ ਸਰੀਰ

ਨੋਟ : ਇਹ ਟ੍ਰੈਕਟ ਤੇ ਇਸ ਤਰ੍ਹਾਂ ਹਰ ਮਹੀਨੇ ਛਪਣ ਵਾਲੇ ਟ੍ਰੈਕਟ 50/- ਸੈਂਕੜਾ ਭੇਟਾ ਭੇਜ ਕੇ ਬਾਹਰ ਦਿੱਤੇ ਪਤੇ ਤੋਂ ਮੰਗਵਾਏ ਜਾ ਸਕਦੇ ਹਨ।